



੧ ੴ ਸਤਿਗੁਰਪ੍ਰਸਾਦਿ ॥

# ਕਲਗੀਧਰ ਦੀ ਅਮਰ ਕਹਾਣੀ

## ਗੁਰਦਵਾਰਾ ਕਿਲ੍ਹਾ ਅਨੰਦ ਗੜ੍ਹ ਸਾਹਿਬ



## ਪ੍ਰਬੰਧਕ:- ਸੰਤ ਸੇਵਾ ਸਿੰਘ ਜੀ

### ਗੁਰਦਵਾਰਾ ਕਿਲ੍ਹਾ ਅਨੰਦ ਗੜ੍ਹ ਸਾਹਿਬ

ਸ੍ਰੀ ਅਨੰਦਪੁਰ ਸਾਹਿਬ (ਜ਼ਿਲਾ ਹੁਸ਼ਿਆਰਪੁਰ)



ਕਲਗੀਧਰ ਜੀ ਦੇ ਜੰਗੀ ਤਖ਼ਤ ਨੂੰ
ਮੁੜ ਅਸਲੀ ਹਾਲਤ ਵਿਚ ਦੇਖਣ ਦੇ ਚਾਹਵਾਨ
ਦਾਸ-ਸੇਵਾ ਸਿੰਘ

# ਗੁਰਦਵਾਰਾ ਕਿਲ੍ਹਾ ਅਨੰਦ ਗੜ੍ਹ ਸਾਹਿਬ



# ਸ੍ਰੀ ਮਾਨ ਸੰਤ ਸੇਵਾ ਸਿੰਘ ਜੀ ਦੀ

## ਅਗਵਾਈ ਹੇਠਾਂ ਸੰਗਤਾਂ ਸੇਵਾ ਕਰ ਰਹੀਆਂ ਹਨ



ਬਣ ਰਿਹਾ ਕਿਲ੍ਹਾ ਅਨੰਦ ਗੜ੍ਹ ਪਿਆਰਾ।
ਕਲਗੀ ਧਰ ਦਾ ਗੁਰੂ ਦਵਾਰਾ।
ਸੰਗਤ ਪਿਆਰੀ ਹੋ ਨਿਸ਼ਕਾਮ।
ਸੇਵਾ ਕਰ ਰਹੀ ਸੁਬਹ ਤੇ ਸ਼ਾਮ।
ਹੱਥ ਟੋਕਰੀ, ਹਿਰਦੇ ਨਾਮ।
ਮੂੰਹ ਵਿਚ 'ਵਾਹਿਗੁਰੂ-ਸਤਿਨਾਮ'।




੧ ਓ ਸਤਿਗੁਰਪ੍ਰਸਾਦਿ ॥

ਗੁਰਮੁਖਿ ਸੇਵ ਲਗੇ ਉਧਰੇ ਵਡਭਾਗੀ ਸੇਵ ਕਰੰਦੇ ॥

## ਗੁਰਦਵਾਰਾ ਕਿਲ੍ਹਾ ਅਨੰਦਗੜ੍ਹ ਸਾਹਿਬ

ਸ੍ਰੀ ਅਨੰਦਪੁਰ ਸਾਹਿਬ ਦੀ

# ਮਹਾਨ ਸੇਵਾ

ਪਿਆਰੇ ਖਾਲਸਾ ਜੀ ! ਦੋ ਜਹਾਨ ਦੇ ਵਾਲੀ ਸਾਹਿਬ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਰਤ ਦੇ ਉਧਾਰ ਵਾਸਤੇ ਗੁਰਦਵਾਰਾ ਕਿਲ੍ਹਾ ਅਨੰਦਗੜ੍ਹ ੧੧੦ਫੁੱਟ ਉਚੀ ਪਹਾੜੀ ਤੇ ਤਿਆਰ ਕਰਵਾਇਆ ਤੇ ਰਣਜੀਤ ਨਗਾਰਾ ਖੜਕਾਇਆ। ਵਕਤ ਦੀ ਹਕੂਮਤ ਨੂੰ ਇਹ ਗੱਲ ਨਾ ਭਾਈ ਤੇ ਉਸਨੇ ਕਿਲ੍ਹੇ ਉਤੇ ਫੌਜ ਚੜ੍ਹਾ ਦਿਤੀ। ਕਲਗੀਧਰ ਜੀ ਨੇ ਇਸ ਕਿਲ੍ਹੇ ਤੋਂ ਨੂਰਪੁਰ ਤਕ ਤੀਰ ਚਲਾਇਆ,ਜਿਸ ਨਾਲ ਸੈਦ ਖਾਂ ਵਰਗੇ ਪਠਾਣ ਵੀ ਮੁਰੀਦ ਬਣ ਗਏ ਇਹ ਉਹੋ ਕਿਲ੍ਹਾ ਹੈ ਜਿਸ ਵਿਚ ਚਾਰੇ ਸਾਹਿਬਜ਼ਾਦਿਆਂ ਨੇ ਖੁਸ਼ੀ ਦੇ ਰੰਗ ਮਾਣੇ।

ਸਮੇਂ ਦੀ ਹਕੂਮਤ ਕਲਗੀਧਰ ਪਾਤਸ਼ਾਹ ਦੀ ਚੜ੍ਹਦੀ ਕਲਾ ਨੂੰ ਦੇਖ ਕੇ ਅੰਦਰੋਂ ਅੰਦਰ ਕਈ ਤਰ੍ਹਾਂ ਦੀਆਂ ਵਿਉਂਤਾਂ

ਘਰ ਬਣਿਆ ਹੋਇਆ ਹੈ ਅਤੇ ਅਗੇ ਨੰਗਲ ਤੇ ਭਾਖੜਾ ਡੈਮ ਬਣੇ ਹੋਏ ਹਨ। ਦੇਸੀ ਪਰਦੇਸੀ ਹਜ਼ਾਰਾਂ ਯਾਤਰੂ ਦਰਸ਼ਨ ਲਈ ਆ ਰਹੇ ਹਨ। ਜਿਥੇ ਉਹ ਭਾਖੜਾ ਤੇ ਨੰਗਲ ਵੇਖਦੇ ਹਨ, ਓਥੇ ਅਨੰਦ ਪੁਰ ਸਾਹਿਬ ਦੇ ਦਰਸ਼ਨਾਂ ਲਈ ਵੀ ਆਉਂਦੇ ਹਨ। ਤਾਂ ਤੇ ਇਹ ਇਮਾਰਤ ਸਿਖੀ ਸ਼ਾਨ ਨੂੰ ਦੁਨੀਆਂ ਵਿਚ ਚਮਕਾਉਣ ਵਾਲੀ ਹੋਣੀ ਚਾਹੀਦੀ ਹੈ।

ਏਸ ਗੁਰਦੁਆਰੇ ਵਿਚ ਗੁਰੂ ਕਾ ਲੰਗਰ ਅਤੁਟ ਜਾਰੀ ਹੈ, ਜਿਸ ਦੀ ਨਵੀਂ ਇਮਾਰਤ ਬਹੁਤ ਸ਼ਾਨਦਾਰ ਬਣ ਰਹੀ ਹੈ।

ਇਥੇ ਜੋ ਇਤਹਾਸਕ ਬਾਉਲੀ ਹੈ, ਉਸ ਵਿਚੋਂ ਟਾਂਚੀ ਰਾਹੀਂ ਪਾਣੀ ਉਪਰ ਪੁਚਾਇਆ ਗਿਆ ਹੈ।

ਇਹ ਸਾਰਾ ਕੁਝ ਕਲਗੀਆਂ ਵਾਲੇ ਦੀ ਮਿਹਰ ਸਦਕਾ ਗੁਰੂ ਦੀਆਂ ਸੰਗਤਾਂ ਹੀ ਕਰ ਸਕਦੀਆਂ ਹਨ। ਦੂਰ ਦੂਰ ਦੀਆਂ ਸੰਗਤਾਂ ਬੜੇ ਉਤਸ਼ਾਹ ਨਾਲ ਮਾਇਆ ਦੇ ਗੱਫੇ ਭੇਜ ਕੇ ਏਸ ਕਾਰਜ ਨੂੰ ਸਿਰੇ ਚੜ੍ਹਾ ਰਹੀਆਂ ਹਨ, ਤਾਂ ਤੇ ਭਾਗਾਂ ਵਾਲਿਓ ਆਪ ਵੀ ਵਧ ਤੋਂ ਵਧ ਮਾਇਆ ਅਰਦਾਸ ਕਰਾਕੇ ਕਲਗੀਧਰ ਪਾਤਸ਼ਾਹ ਦਾ ਸ਼ਾਹੀ ਕਿਲ੍ਹਾ ਮੁੜ ਕੇ ਕਾਇਮ ਕਰਨ ਵਿਚ ਸਹਾਈ ਹੋਵੋ।

# ਹੋਲਾ ਮਹੱਲਾ

ਭਾਰਤ ਦੇ ਇਤਿਹਾਸਕ ਮੇਲਿਆਂ ਵਿਚੋਂ ਪੰਜਾਬ ਦਾ ਹੋਲਾ ਮਹੱਲਾ ਬੜਾ ਪ੍ਰਸਿਧ ਹੈ, ਜੋ ਸ੍ਰੀ ਅਨੰਦ ਪੁਰ ਸਾਹਿਬ ਵਿਖੇ ਮਨਾਇਆ ਜਾਂਦਾ ਹੈ। ਇਸ ਇਤਿਹਾਸਕ ਮੇਲੇ ਲੱਖਾਂ ਦੀ ਗਿਣਤੀ ਵਿਚ ਗੁਰਸਿਖ ਸੰਗਤਾਂ ਮਾਈ ਭਾਈ ਸਤਿਗੁਰਾਂ ਦੇ ਪਾਵਨ ਗੁਰਦਵਾਰਿਆਂ ਦੇ ਦਰਸ਼ਨ ਕਰਕੇ ਜਨਮ ਸੁਫ਼ਲਾ ਕਰਦੀਆਂ ਹਨ।

ਆਈਆਂ ਸੰਗਤਾਂ ਲਈ ਰਿਹਾਇਸ਼ ਦਾ ਪੂਰਾ ਪ੍ਰਬੰਧ ਨਹੀਂ ਸੀ ਹੋ ਸਕਦਾ ਸੋ ਸੰਗਤਾਂ ਦੇ ਸੁਖ ਅਤੇ ਆਰਾਮ ਲਈ ਗੁਰਦਵਾਰਾ ਕਿਲ੍ਹਾ ਅਨੰਦ ਗੜ੍ਹ ਸਾਹਿਬ ਵਿਖੇ ਕਮਰੇ ਬਣਾ-ਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਇਸ ਵੇਲੇ ਕੁਛ ਕਮਰੇ ਤਿਆਰ ਵੀ ਹੋ ਚੁਕੇ ਹਨ ਤੇ ਕਈ ਬਣ ਰਹੇ ਹਨ।

ਨੋਟ:–ਕਈ ਪ੍ਰੇਮੀ ਗੁਰ ਸਿਖ ਮਾਈ ਭਾਈ ਖਾਹਸ਼ ਪ੍ਰਗਟ ਕਰਦੇ ਹਨ ਕਿ ਸੰਗਤਾਂ ਦੇ ਆਰਾਮ ਲਈ ਕਿ ਕਮਰੇ ਅਸੀਂ ਬਣਵਾ ਦੇਂਦੇ ਹਾਂ। ਸੰਤ ਜੀ ਉਤਰ ਦੇਂਦੇ ਸਨ ਜਦੋਂ ਕਮਰੇ ਬਣਾਉਣੇ ਹੋਏ ਤਾਂ ਅਸੀਂ ਦਸ ਦਿਆਂਗੇ। ਸੋ ਸੰਗਤਾਂ ਨੂੰ ਵੀ ਇਹ ਸੁਣ ਕੇ ਪ੍ਰਸੰਨਤਾ ਹੋਵੇਗੀ ਕਿ ਕਮਰੇ ਬਣਨੇ ਸ਼ੁਰੂ ਹੋ ਗਏ ਹਨ ਜਿਨ੍ਹਾਂ ਜਿਨ੍ਹਾਂ ਦਾਨੀ ਸਜਨਾਂ ਨੇ ਆਪਣੀ ਸਦੀਵੀ ਯਾਦਗਾਰ ਕਾਇਮ

ਰਖਣੀ ਹੋਵੇ ਉਹ ਆਪੋ ਆਪਣੇ ਨਾ ਦੇ ਕਮਰੇ ਬਣਵਾ ਸਕਦੇ ਹਨ।

ਪਿਆਰੀ ਸਾਧ ਸੰਗਤ ਜੀ, ਆਪ ਆਪਣੇ ਦਸਵੰਧ ਦੀ ਰਕਮ ਏਸ ਸ਼ੁਭ ਕਾਰਜ ਲਈ ਲਗਾਕੇ ਆਪਣਾ ਜਨਮ ਸੁਫਲਾ ਕਰੋ। ਹਰ ਗੁਰ ਸਿਖ ਮਾਈ ਭਾਈ ਦਾ ਫਰਜ ਹੈ ਕਿ ਉਹ ਆਪ ਵੀ ਸੇਵਾ ਕਰੇ ਤੇ ਸੰਗਤਾਂ ਨੂੰ ਪ੍ਰੇਰਕੇ ਏਸ ਸ਼ੁਭ ਕਾਰਜ ਲਈ ਮਾਇਆ ਦੇ ਖੁਲ੍ਹੇ ਗਫ਼ੇ ਅਰਦਾਸ ਕਰਵਾਕੇ ਤੇ ਦਸਮੇਸ਼ ਪਿਤਾ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੋ।

ਸਾਧ ਸੰਗਤ ਦਾ ਦਾਸ—

**ਦਿਆਲ ਸਿੰਘ ਲਾਇਲਪੁਰੀ**

ਮਾਇਆ ਭੇਜਣ ਦਾ ਪਤਾ—

**ਸ੍ਰੀ ਮਾਨ ਸੰਤ ਸੇਵਾ ਸਿੰਘ ਜੀ ਪ੍ਰਬੰਧਕ ਕਾਰ ਸੇਵਾ**

ਗੁਰਦੁਆਰਾ ਕਿਲ੍ਹਾ ਅਨੰਦ ਗੜ੍ਹ ਸਾਹਿਬ

ਸ੍ਰੀ ਅਨੰਦ ਪੁਰ ਸਾਹਿਬ, ਜ਼ਿਲਾ ਹੁਸ਼ਿਆਰ ਪੁਰ

ਨੋਟ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਜੋ ਸ੍ਰੀ ਮਾਨ ਸੰਤ ਸੇਵਾ ਸਿੰਘ ਜੀ ਨੂੰ ਗੁਰਦੁਆਰਾ ਬਣਾਉਣ ਦੀ ਪ੍ਰਵਾਨਗੀ ਮਿਲੀ ਹੈ, ਉਸਦੇ ਗੁਰਮਤੇ ਦੀ ਨਕਲ ਇਸ ਪ੍ਰਕਾਰ ਹੈ।



ਤਾਰ ਦਾ ਪਤਾ—
"ਸ਼੍ਰੋਮਣੀ"

੧ ਓ ਵਾਹਿਗੁਰੂ ਜੀ ਕੀ ਫ਼ਤਹਿ ॥

5000.11.52
ਟੈਲੀਫੋਨ ਨੰ:
੫੩੧



# ਦਫ਼ਤ੍ਰ:—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ **ਅੰਤ੍ਰਿੰਗ** ਕਮੇਟੀ ਦੀ ਇਕੱਤ੍ਰਤਾ ਮਿਤੀ ੬-੮-੪੯
ਦੇ ਗੁਰਮਤਾ ਨੰ: ੨੦੨੯ ਦੀ ਨਕਲ:—

ਸੰਤ ਸੇਵਾ ਸਿੰਘ ਜੀ ਦੀ ਪਤ੍ਰਕਾ ਮਿਤੀ ੫-੮-੪੯ ਜਿਸ ਰਾਹੀਂ ਕਿਲ੍ਹਾ ਅਨੰਦ ਗੜ੍ਹ ਸਾਹਿਬ ਦੀ ਇਮਾਰਤ ਦਾ ਨਕਸ਼ਾ ਭੇਜ ਕੇ ਇਹ ਇਮਾਰਤ ਬਨਾਏ ਜਾਣ ਦੀ ਮਨਜ਼ੂਰੀ ਮੰਗੀ ਗਈ ਸੀ ਪੇਸ਼ ਹੋ ਕੇ ਇਸ ਨਕਸ਼ੇ ਅਨੁਸਾਰ ਇਹ ਇਮਾਰਤ ਬਨਾਏ ਜਾਣ ਦੀ ਪ੍ਰਵਾਨਗੀ ਦਿਤੀ ਗਈ।

# ਕਲਗੀਧਰ ਦੀ ਅਮਰ ਕਹਾਣੀ

## ਕਰਤਾ–ਗਿ: ਧਨਵੰਤ ਸਿੰਘ 'ਸੀਤਲ'

ਸੁਨੋ ਸੁਨੋ ਹੇ ਦੁਨੀਆਂ ਵਾਲਿਓ, ਕਲਗੀਧਰ ਦੀ ਅਮਰ ਕਹਾਨੀ
ਅਜਤਕ ਸਾਰੀ ਦੁਨੀਆਂ ਅੰਦਰ, ਕੋਈ ਨਾ ਹੋਇਆ ਇਸ ਦਾ ਸਾਨੀ

... ... ... ...

ਔਰੰਗਜ਼ੇਬ ਦੇ ਰਾਜ ਦੇ ਅੰਦਰ, ਜਦੋਂ ਨਾ ਧਰਮ ਦਾ ਨਾਮ ਰਿਹਾ
ਤਦ ਇਸ ਨੇ ਮਾਂ ਗੁਜਰੀ ਦੇ ਘਰ, ਪਟਣੇ ਸਾਹਿਬ ਜਨਮ ਲਿਆ
ਚਮਕ ਉਠੀ ਤਦ ਸ੍ਰਿਸ਼ਟੀ ਸਾਰੀ ਐਸਾ ਇਕ ਚਮਤਕਾਰ ਹੋਇਆ
ਅੰਬਾਲੇ ਵਿਚ ਭੀਖਨ ਬੈਠਾ ਪਟਣੇ ਨੂੰ ਝਟ ਤ੍ਰਿਆਰ ਹੋਇਆ

... ... ... ...

ਪਟਣੇ ਪਹੁੰਚ ਕੇ ਦਰਸ਼ਨ ਕੀਤੇ ਤਪਤ ਕਲੇਜਾ ਠਾਰ ਲਿਆ
ਕੁਜੀਆਂ ਉਸ ਦੇ ਅਗੇ ਰਖ ਕੇ ਮਨ ਦਾ ਭਰਮ ਨਿਵਾਰ ਲਿਆ



ਬਾਲ ਅਵਸਥਾ ਵਿਚ ਸਤਿਗੁਰ ਨੇ ਕੀਤੇ ਚੋਜ ਨਿਰਾਲੇ ਨੇ
ਤੀਰ ਚਲਾ ਕੇ ਘੜੇ ਤੋੜਦੇ ਪ੍ਰੀਤਮ ਕਲਗੀਆਂ ਵਾਲੇ ਨੇ

ਕਦੀ ਇਹ ਨਕਲੀ ਫੌਜ ਬਣਾ ਕੇ ਆਪੋ ਵਿਚ ਲੜਾਂਦੇ ਸਾਨ
ਫਤਿਹ ਚੰਦ ਦੀ ਰਾਣੀ ਦਾ ਇਹ ਮਨ ਦਾ ਕੰਵਲ ਖਿੜਾਂਦੇ ਸਾਨ

ਪਟਨੇ ਤੋਂ ਫਿਰ ਚਾਲੇ ਪਾ ਕੇ ਅਨੰਦ ਪੁਰੀ ਪ੍ਰਵੇਸ਼ ਕੀਤਾ
ਪਿਤਾ ਪਿਆਰੇ ਤੇਗ ਬਹਾਦੁਰ ਦਾ ਦਰਸ਼ਨ ਦਸਮੇਸ਼ ਕੀਤਾ

... ... ... ...

ਤਰ੍ਹਾਂ ਤਰ੍ਹਾਂ ਦੀ ਵਿਦਿਆ ਸਿਖ ਕੇ ਕਲਗੀਧਰ ਹੁਸ਼ਿਆਰ ਹੋਏ
ਓਧਰ ਨੌਵੇਂ ਸਤਿਗੁਰ ਦਿੱਲੀ, ਸੀਸ ਦੇਣ ਲਈ ਤਿਆਰ ਹੋਏ



ਬਚਪਨ ਵ੍ਰਿਚ ਪਹਿਲੀ ਕੁਰਬਾਨੀ ਦੇ ਕੇ ਹਿੰਦ ਬਚਾਇਆ ਹੈ
ਆਪ ਦੀਵਾਨ ਸਜਾ ਕੇ ਪ੍ਰੀਤਮ, ਕਲਗੀਧਰ ਫੁਰਮਾਇਆ ਹੈ

'ਠੀਕਰ ਫੋਰ ਦਿਲੀਸ ਸਿਰ, ਪ੍ਰਭ ਪੁਰ ਕੀਓ ਪਯਿਆਨ
ਤੇਗ ਬਹਾਦਰ ਸੀ ਕਿਰਿਆ ਕਰੀ ਨਾ ਕਿਨਹੂ ਆਨ
ਤੇਗ ਬਹਾਦਰ ਕੇ ਚਲਤ, ਭਇਓ ਜਗਤ ਮੇਂ ਸੋਗ
ਹੈ ਹੈ ਹੈ ਸਭ ਜਗ ਭਇਓ ਜੈ ਜੈ ਜੈ ਸੁਰ ਲੋਗ'

... ... ... ...

ਫਿਰ ਕਈ ਵਾਰੀ ਨਾਲ ਪਹਾੜੀਆਂ,
ਪ੍ਰੀਤਮ ਜੰਗ ਮਚਾਇਆ ਹੈ।
'ਕਿਲ੍ਹਾ ਅਨੰਦ ਗੜ੍ਹ' ਵਿਚ ਰਣਜੀਤ,
ਨਗਾਰਾ ਫਿਰ ਖੜਕਾਇਆ ਹੈ।
ਇਕ ਵਿਸਾਖ ਨੂੰ ਤੰਬੂ ਲਾ ਕੇ,
ਪੰਥ ਖਾਲਸਾ ਤਿਆਰ ਕੀਤਾ।
ਗਿੰਦੜਾਂ ਤੋਂ ਝਟ ਸ਼ੇਰ ਬਣਾਏ,
ਚਿੜੀਓਂ ਬਾਜ਼ ਤੁੜਾ ਲੀਤਾ।

... .. ... ...

ਪੰਥ ਖਾਲਸ ਸਾਜ ਕੇ ਅੰਮ੍ਰਿਤ ਆਪ ਗੁਰਾਂ ਨੇ ਪੀਤਾ ਹੈ
ਗੁਰੂ ਪੰਥ ਦਾ ਭੇਦ ਮਿਟਾਕੇ ਇਕ ਰੂਪ ਕਰ ਲੀਤਾ ਹੈ
'ਵਹਿ ਪਰਗਟਿਓ ਮਰਦ ਅਗੰਮੜਾ ਵਰਯਾਮ ਅਕੇਲਾ
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ'

... ... ... ...

ਜੰਗਾਂ ਜੁਧਾਂ 'ਚ ਆਖਰ ਇਕ ਦਿਨ,
ਅਨੰਦ ਪੁਰੀ ਨੂੰ ਛੋੜ ਗਏ।
ਏਸ ਮੁਸੀਬਤ ਦੇ ਵੇਲੇ,
ਕਈ ਸਾਥੀ ਸਾਥ ਵਿਛੋੜ ਗਏ।
ਛੋਟੇ ਦੋ ਅਖੀਆਂ ਦੇ ਤਾਰੇ,
ਫਤਹਿ ਜ਼ੋਰਾਵਰ ਪਿਆਰੇ ਜੀ।
ਵਿਛੜ ਗਏ ਪ੍ਰਵਾਰ ਦੇ ਕੋਲੋਂ,
ਦਾਦੀ ਨਾਲ ਸਿਧਾਰੇ ਜੀ।

... ... ... ...

ਨਿਮਕ ਹਰਾਮ ਗੰਗੂ ਨੇ ਉਹਨਾਂ ਦੇ,
ਸੰਗ ਜ਼ੁਲਮ ਕਮਾਇਆ ਹੈ।
ਉਸ ਸੂਬਾ ਸਰਹੰਦ ਪਾਸ,
ਬੱਚਿਆਂ ਨੂੰ ਪਕੜ ਪਹੁੰਚਾਇਆ ਹੈ।
ਦੋਂਹ ਸ਼ੇਰਾਂ ਨੇ ਪਹੁੰਚ ਕਚਹਿਰੀ,
ਗਜ ਕੇ ਫਤਹਿ ਬੁਲਾਈ ਹੈ।
ਗਰਜ ਸ਼ੇਰਾਂ ਦੀ ਸੁਣ ਕੇ ਜ਼ਾਲਮ
ਮੰਡਲੀ ਸਭ ਘਬਰਾਈ ਹੈ।

... ... ... ...

ਸੁੱਚਾ ਨੰਦ ਨੇ ਬਲਦੀ ਉਤੇ,
ਤੇਲ ਹੋਰ ਚੁਕ ਪਾਇਆ ਹੈ।
ਗੁੱਸਾ ਖਾ ਸੂਬੇ ਨੇ ਨੀਹਾਂ 'ਚ,
ਬੱਚਿਆਂ ਨੂੰ ਚਿਣਵਾਇਆ ਹੈ।

ਮਲੇਰ ਕੋਟਲੇ ਦੇ ਰਾਜੇ ਨੇ,
ਆਹ ਦਾ ਨਾਹਰਾ ਲਾਇਆ ਹੈ।
ਬੱਚਿਆਂ ਉਤੇ ਜ਼ੁਲਮ ਜ਼ਾਲਮੀਂ,
ਇਹ ਕੀ ਕਹਿਰ ਕਮਾਇਆ ਹੈ?

... ... ... ...

ਪਰਲੋ ਮਚ ਗਈ ਚਾਰ ਚੁਫੇਰੇ,
ਘਰ ਘਰ ਮਾਤਮ ਛਾਇਆ ਹੈ।
ਡੋਲ ਉਠੇ ਸਾਗਰ ਤੇ ਪਰਬਤ,
ਨਦੀਆਂ ਨੀਰ ਵਹਾਇਆ ਹੈ।
ਜਾ ਆਖੇ ਕੋਈ ਕਲਗੀਧਰ ਨੂੰ,
ਵਤਨ ਤੋਂ ਹੋ ਨਿਸਾਰ ਗਏ।
ਹਸ ਹਸ ਕੇ ਮਾਸੂਮ ਤੇਰੇ ਦੋ,
ਦੇਸ਼ ਤੋਂ ਜਾਨਾਂ ਵਾਰ ਗਏ।

... ... ... ...

ਵਿਚ ਚਮਕੌਰ ਦੇ ਆਪਣੇ ਹੱਥੀਂ,
ਲਾਲ ਵੱਡੇ ਦੋ ਵਾਰੇ ਨੇ।
ਡੁਬਦਾ ਭਾਰਤ ਵਰਸ਼ ਬਚਾਇਆ,
ਦੁਖੀਆਂ ਦੇ ਰਖਵਾਰੇ ਨੇ।
ਚਾਰੇ ਲਾਲ ਅਖਾਂ ਦੇ ਤਾਰੇ,
ਦੇਸ਼ ਤੋਂ ਇੰਵ ਕੁਰਬਾਨ ਹੋਏ।

ਮਹਿਲ ਮਾੜੀਆਂ ਤਜ ਕੇ ਪ੍ਰੀਤਮ,
ਜੰਗਲ ਵਿਚ ਵੈਰਾਨ ਹੋਏ।
ਤਖਤਾਂ ਤੇ ਤਾਜਾਂ ਦਾ ਵਾਲੀ,
ਰੋੜਾਂ ਤੇ ਵਖਤ ਗੁਜ਼ਾਰ ਰਿਹਾ।
ਲਖਾਂ ਦੁਖੜੇ ਸਹਿ ਕੇ ਪ੍ਰੀਤਮ,
ਫਿਰ ਵੀ ਮੁਖੋਂ ਉਚਾਰ ਰਿਹਾ।

... ... ... ...

'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ, (ਹਾਲ ਮੁਰੀਦਾਂ) ਦਾ ਕਹਿਣਾ
ਤੁਧ ਬਿਨ ਰੋਗ ਰਜਾਈਆਂ ਦੇ ਓਢਨ ਨਾਗ ਨਿਵਾਸਾਂ ਦੇ ਰਹਿਣਾ
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ'

... ... ... ...

ਉੱਚ ਦਾ ਪੀਰ ਕਦੀ ਇਹ ਬਣ ਕੇ,
ਜੰਗਲ ਜੰਗਲ ਭੌਂਦਾ ਸੀ।
ਦਿਨੇ ਆਰਾਮ ਕਦੀ ਨਾ ਕਰਦਾ,
ਰਾਤੀ ਕਦੇ ਨਾ ਸੌਂਦਾ ਸੀ।
ਇਕ ਦਿਨ ਸਾਹਿਬੋ ਦੀ ਤਲਵੰਡੀ,
ਗੁਰਾਂ ਦੀਵਾਨ ਸਜਾਇਆ ਸੀ।
ਮਹਿਲਾਂ ਪੁਛਿਆ 'ਲਾਲ ਕਿਥੇ',
ਤਾਂ ਸਤਿਗੁਰੂ ਬਚਨ ਸੁਣਾਇਆ ਸੀ।

... ... ... ...

'ਇਨ ਪੁਤਰਨ ਕੇ ਸੀਸ਼ ਪੈ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।'

ਆਖਰ ਇਹ ਪੰਜਾਬ ਦੀ ਧਰਤੀ,
ਪ੍ਰੀਤਮ ਇਕ ਦਿਨ ਛੋੜ ਗਏ।
ਦਖਨ ਦੇਸ ਦੇ ਵਲ ਨੀਲੇ ਦੀਆਂ,
ਵਾਗਾਂ ਪ੍ਰੀਤਮ ਮੋੜ ਗਏ।

... ... ... ...

ਬੰਦਾ ਸਿੰਘ ਬਹਾਦਰ ਤਾਈਂ,
ਏਧਰ ਫਿਰ ਭਿਜਵਾਇਆ ਹੈ।
ਉਸ ਨੇ ਫਿਰ ਸਰਹੰਦ ਪਹੁੰਚਕੇ,
ਬਦਲਾ ਸਭ ਚੁਕਾਇਆ ਹੈ।
ਅੰਤ ਪੰਚਮੀ ਕਤਕ ਦੀ ਨੂੰ,
ਗੁਰਾਂ ਦੀਵਾਨ ਸਜਾਇਆ ਹੈ।
ਟੇਕ ਮਥਾ ਗੁਰੂ ਗ੍ਰੰਥ ਜੀ ਅਗੇ,
ਸਤਿਗੁਰ ਇਹ ਫੁਰਮਾਇਆ ਹੈ।

... ... ... ...

'ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗਰੰਥ।
ਗੁਰੂ ਗ੍ਰੰਥ ਜੀ ਮਾਨੀਓ ਪਰਗਟ ਗੁਰਾਂ ਕੀ ਦੇਹ।
ਜਾਕਾ ਹਿਰਦਾ ਸੁਧ ਹੈ ਖੋਜ ਸ਼ਬਦ ਮੈਂ ਲੇਹ।'

... ... ... ...

ਧੀਰਜ ਧਾਰਨ ਲਈ ਸਤਿਗੁਰ ਨੇ,
ਸੰਗਤ ਨੂੰ ਉਪਦੇਸ਼ ਕੀਤਾ।
ਤੰਬੂ ਵਿਚ ਅੰਗੀਠਾ ਚਿਣਕੇ,
ਗੁਰਾਂ ਅੰਦਰ ਪ੍ਰਵੇਸ਼ ਕੀਤਾ।
ਅਬਚਲ ਨਗਰ ਹਜ਼ੂਰ ਸਾਹਿਬ ਵਿਚ,
ਜੋਤ ਜਗੀ ਨੂਰਾਨੀ ਹੈ।
ਇਸ ਫਾਨੀ ਦੁਨੀਆਂ ਦੇ ਅੰਦਰ,
ਨਾਮ ਤੇਰਾ ਲਾਫਾਨੀ ਹੈ।
ਵਾਹ ਸਤਿਗੁਰ ਤੇਰੀ ਕੁਰਬਾਨੀ,
ਤੂੰ ਕੀਤੀ ਲਾਸਾਨੀ ਹੈ।
'ਸੀਤਲ' ਸੱਚ ਮੁਚ ਦੁਨੀਆਂ ਅੰਤਰ,
ਕੋਈ ਨਾ ਤੇਰਾ ਸਾਨੀ ਹੈ।

---

ਇਹ ਅਮਰ ਕਹਾਣੀ ਪੁਸਤਕ ਸੀਤਲ ਜੀ ਰਚਿਤ 'ਸਤਿਗੁਰਾਂ ਦੀਆਂ ਅਮਰ ਕਹਾਣੀਆਂ' ਵਿਚੋਂ ਲੀਤੀ ਗਈ ਹੈ।

ਨੋਟ:-ਇਹ ਅਮਰ ਕਹਾਣੀ ਹਿੰਦੁਸਤਾਨ ਰੀਕਾਰਡਿੰਗ ਕੰਪਨੀ ਦੇ ਗ੍ਰਾਮੋਫੋਨ ਰੀਕਾਰਡ ਨੰ: ੩੦੩੬ ਵਿਚ ਭਰੀ ਹੋਈ ਵੀ ਮਿਲਦੀ ਹੈ।

# ਪਿਆਰੇ ਖਾਲਸਾ ਜੀ

ਜਿਸ ਕਲਗੀਧਰ ਪਾਤਸ਼ਾਹ ਨੇ ਸਾਡੀ ਖਾਤਰ ਸਾਰਾ ਸਰਬੰਸ ਕੁਰਬਾਨ ਕਰ ਦਿਤਾ ਹੋਵੇ, ਉਸ ਦੀ ਯਾਦਗਾਰ ਕਾਇਮ ਕਰਨ ਲਈ ਤਨ, ਮਨ, ਧਨ ਦਵਾਰਾ ਸੇਵਾ ਦੇ ਮੈਦਾਨ ਵਿਚ ਕੁਦ ਪਵੋ !

ਹੋਲੇ ਮਹੱਲੇ ਦੇ ਸਮੇਂ ਲੱਖਾਂ ਦੀ ਗਿਣਤੀ ਵਿਚ ਸਿਖ ਸੰਗਤਾਂ ਏਥੇ ਇਕੱਤ੍ਰ ਹੁੰਦੀਆਂ ਹਨ। ਆਪ ਨੇ ਜੇ ਅਜੇ ਤਕ ਦਰਸ਼ਨ ਨਹੀਂ ਕੀਤੇ, ਤਾਂ ਇਕ ਵਾਰੀ ਜਰੂਰ ਦਰਸ਼ਨ ਕਰੋ ਤੇ ਆਪਣੀ ਹੱਥੀਂ ਸੇਵਾ ਕਰਕੇ ਜਨਮ ਸਫਲਾ ਕਰੋ। ਅਤੇ ਨਾਲ ਹੀ ਆਪਣੀ ਨੇਕ ਕਮਾਈ ਵਿਚੋਂ ਦਸਵੰਧ ਕਢਕੇ ਸੇਵਾ ਲਈ ਭੇਜੋ।

ਮਾਇਆ ਭੇਜਣ ਦਾ ਪਤਾ—

## ਸੰਤ ਸੇਵਾ ਸਿੰਘ ਜੀ

**ਪ੍ਰਬੰਧਕ ਗੁਰਦੋਵਾਰਾ ਕਿਲ੍ਹਾ ਅਨੰਦਗੜ੍ਹ ਸਾਹਿਬ**

ਸ੍ਰੀ ਅਨੰਦਪੁਰ ਸਾਹਿਬ, ਜਿਲਾ ਹੁਸ਼ਿਆਰ ਪੁਰ

---

ਸੁੰਦਰ ਪ੍ਰਿੰਟਿੰਗ ਪਰੈਸ ਬਜਾਰ ਮਾਈ ਸੇਵਾਂ ਅੰਮ੍ਰਿਤਸਰ

# ਕਿਲ੍ਹੇ ਦੀ ਉਸਾਰੀ



ਪੁਰਾਣੀ ਤ੍ਰੇੜੋ ਤ੍ਰੇੜ ਹੋਈ ਦੀਵਾਰ



## ਗੁਰਦਵਾਰਾ ਕਿਲ੍ਹਾ ਅਨੰਦ ਗੜ੍ਹ ਸਾਹਿਬ ਦੀ
### ਦਰਸ਼ਨੀ ਡਿਉਢੀ ਜੋ ਮੁਕੰਮਲ ਹੋ ਚੁਕੀ ਹੈ



## ਸੇਵਾ ਦੇ ਨਜ਼ਾਰੇ





ਗੁਰਦਵਾਰੇ ਦਾ ਥਲ ਜੋ ਸਰੀਏ ਦੇ ਜਾਲ ਨਾਲ ਬਣਾਇਆ ਜਾ ਰਿਹਾ ਹੈ



ਗੁਰਦਵਾਰੇ ਦੀ ਦੂਸਰੀ ਛਤ ਉਤੇ ਗੁੰਬਦ ਬਣ ਰਿਹਾ ਹੈ

# ★ ਗੁਰਦਵਾਰਾ ★

## ਕਿਲ੍ਹਾ ਅਨੰਦ ਗੜ੍ਹ ਸਾਹਿਬ ਦੀ

## ਬਣ ਰਹੀ ਸ਼ਾਨਦਾਰ ਇਮਾਰਤ



## ਦੀ ਸੇਵਾ ਦੇ ਅਦੁਤੀ ਨਜ਼ਾਰੇ



Printed at
NOVELTY PRINTERS
Mai Sewan - Amritsar